੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਈਰਖਾ




ਸੰਕਲਨ ਨਰੈਣ ਸਿੰਘ



## ਤਤਕਰਾ

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਈਰਖਾ

ਸੰਕਲਨ ਨਰੈਣ ਸਿੰਘ

ਅਹਿਰਖ ਵਾਦ ਨ ਕੀਜੈ ਰੇ ਮਨ॥
ਸੁਕਿਤੁ ਕਰਿ ਕਰਿ ਲੀਜੈ ਰੇ ਮਨ॥

ਈਰਖਾ ਇਕ ਓਹ ਬਦਕਿਸਮਤ/ਮੰਦਭਾਗਾ ਸ਼ਬਦ/ਆਭਾਸ ਹੈ ਜਿਸ ਨੂੰ ਕੋਈ ਵੀ ਨਾ ਤੇ ਪਸੰਦ ਕਰਦਾ ਹੈ ਪਰ ਜਾਣੇ ਅਣਜਾਣੇ ਵਿੱਚ ਇਸਦੇ ਸ਼ਿਕਾਰ ਅਤੇ ਸ਼ਿਕੰਜੇ ਵਿੱਚ ਜਕੜਿਆ ਹੋਇਆ ਹੈ।

ਈਰਖਾ ਕੀ ਹੈ। ਇਹ ਮੋਟੇ ਤੌਰ ਤੇ ਪਰ–ਪਰਾਪਤੀ ਪ੍ਰਤੀ ਅਣਸੁਖਾਵੀਂ ਸਹਿਜ ਅਵਸਥਾ ਹੈ। ਪਰ–ਪਰਾਪਤੀ ਆਰਥਿਕ ਵੀ ਹੋ ਸਕਦੀ ਹੈ, ਧਾਰਮਿਕ ਵੀ ਤੇ ਅਧਿਆਤਮਕ ਵੀ। ਸਮਾਜਿਕ ਵੀ ਅਤੇ ਰਿਸ਼ਤਿਆਂ ਦੀ ਵੀ। ਇਹ ਇਸ ਅਹਿਸਾਸ ਤੋਂ ਉਪਜਦੀ ਹੈ ਕਿ ਉਹ ਇਹ ਕਿਉਂ ਹੈ ਮੈਂ

ਕਿਉਂ ਨਹੀਂ। ਉਸ ਕੋਲ ਐਹ ਕੁੱਝ ਹੈ ਤੇ ਮੇਰੇ ਕੋਲ ਜਾਂ ਤਾਂ ਨਹੀਂ ਹੈ ਜਾਂ ਘੱਟ ਹੈਂ। ਜਾਂ ਉਹ ਇਹ ਕਿਉਂ ਹੈ ਤੇ ਮੈਂ ਇਸਨੂੰ ਇਹ ਰਹਿਣ ਨਹੀਂ ਦੇਣਾ।

ਜਾਣੇ ਅਣਜਾਣੇ ਅਸੀਂ ਸਾਰੇ ਇਸ ਆਤਮਘਾਤੀ ਪ੍ਰਵਿਰਤੀ ਨੂੰ ਆਪਣੀ ਬੁੱਕਲ ਵਿਚ ਘੁੱਟੀ ਬੈਠੇ ਹਾਂ। ਅਸੀਂ ਇਸ ਦੇ ਮਾਰੇ ਘਰੋਂ ਕਿਸੇ ਨੂੰ ਖਤਮ ਕਰਨ ਲਈ ਨਿਕਲਦੇ ਹਾਂ ਪਰ ਪਤਾ ਲਗਦਾ ਹੈ ਕਿ ਅਸੀਂ ਆਪਣਾ ਨਿਘਾਰ ਜ਼ਿਆਦਾ ਕਰ ਬੈਠੇ ਹਾਂ। ਇਸ ਦਾ ਸੁਆਦ ਕੁਸੈਲਾ ਤੇ ਜ਼ਹਿਰੀਲਾ ਹੁੰਦਾ ਹੈ।

ਸੁਆਦ ਬਾਦ ਈਰਖ ਮਦ ਮਾਇਆ॥
ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ॥

ਬਹੁਤੀ ਵਾਰੀ ਈਰਖਾ ਦਾ ਜਨਮ ਕਿਸੇ ਐਸੇ ਵਿਅਕਤੀ ਦਾ ਸੁਰਖੀਆਂ ਜਾਂ ਅਗਲੇਰੀ ਕਤਾਰ ਵਿੱਚ ਹੋਣਾ ਹੁੰਦਾ ਹੈ ਜਿਸ ਪ੍ਰਤੀ ਸਾਡੇ ਮਨਾਂ ਵਿੱਚ ਸੁਣੀਆਂ ਸੁਣਾਈਆਂ ਅਣਸੁਖਾਵੀਆ ਧਾਰਨਾਵਾਂ ਘਰ ਕਰ ਚੁੱਕੀਆਂ ਹੁੰਦੀਆਂ ਹਨ। ਬਹੁਤ ਵਾਰ ਅਸੀਂ ਉਸ ਵਿਅਕਤੀ ਨੂੰ ਜਾਣਦੇ ਵੀ ਨਹੀਂ ਹੁੰਦੇ,ਮਿਲੇ ਵੀ ਨਹੀਂ ਹੁੰਦੇ ਜਿਸ ਪ੍ਰਤੀ ਅਸੀਂ ਈਰਖਾ ਪਾਲ ਰਹੇ ਹੁੰਦੇ ਹਾਂ।

ਈਰਖਾ ਸਾਡੀ ਬੇਬੁਨਿਆਦ ਅਤੇ ਗੈਰ ਵਾਜਿਬ ਹਊਮੇ ਤੋਂ ਉਪਜਦੀ ਹੈ। ਇਹ ਸਭ ਤੋਂ ਪਹਿਲਾਂ ਸਾਡੇ ਮਨਾਂ ਵਿੱਚ ਅਛੋਪਲੇ ਜਿਹੇ ਪਨਪਦੀ ਹੈ ਤੇ ਫਿਰ ਇਹ ਸਾਡੇ ਘਰਾਂ, ਸਮਾਜ, ਰਿਸ਼ਤਿਆਂ, ਵਪਾਰ ਅਤੇ ਇਥੋਂ ਤੱਕ ਕਿ ਸਾਡੀ ਸੰਗਤ ਵਿੱਚ ਵੀ ਵਿਆਪਕ ਪੱਧਰ ਤੇ ਪਸਾਰਾ ਕਰਕੇ ਸਾਡੇ

ਸਰਬ-ਪਖੀ ਵਿਕਾਸ ਅਤੇ ਉਨਤੀ ਦੀ ਤਬਾਹੀ ਅਤੇ ਬਰਬਾਦੀ ਦਾ ਸਬੱਬ ਬਣਦੀ ਹੈ।ਸਭ ਤੋਂ ਰੌਚਕ ਪਹਿਲੂ ਹੈ ਕਿ ਕਿਸੇ ਨੂੰ ਵੀ ਪਤਾ ਨਹੀਂ ਲੱਗਦਾ ਕਿ ਉਹ ਈਰਖਾ ਕਰ ਰਿਹਾ ਹੈ ਬਲਕਿ ਹਰੇਕ ਨੂੰ ਲਗਦਾ ਹੈ ਕਿ ਬਾਕੀ ਸਾਰੇ ਉਸ ਨਾਲ ਈਰਖਾ ਕਰਦੇ ਹਨ ਉਨ੍ਹਾਂ। ਇਹ ਓਹ ਸਰਬ-ਘਾਤਕ ਵਾਇਰਸ ਦੀ ਤਰ੍ਹਾਂ ਹੈ ਜੋ ਦਿਸਦਾ ਤਾਂ ਬਿਲਕੁਲ ਨਹੀਂ ਪਰ ਨੁਕਸਾਨ ਬੜੇ ਵੱਡੇ ਪੱਧਰ ਤੇ ਕਰਦਾ ਹੈ।

ਈਰਖਾ ਨਫ਼ਰਤ ਕਾਰਨ ਸੰਸਾਰ ਵਿੱਚ ਅਕਸਰ ਅਕਲਾਂ ਆਪਸ ਵਿੱਚ ਲੜ ਪੈਂਦੀਆਂ ਹਨ ਕਿਉਂਕਿ ਅਕਲ ਤੇ ਦੁੱਖ-ਸੁੱਖ,ਹਰ ਕਿਸੇ ਦੇ ਆਪੋ-ਆਪਣੇ ਹੁੰਦੇ ਹਨ।

ਜਿਥੇ ਸਾਰੇ ਅੱਗ ਲਾਉਣ ਲੱਗੇ ਹੋਣ ਉਥੇ ਬੁਝਾਉਣ ਕੌਣ ਆਵੇਗਾ।

ਮਨੁੱਖ ਜਿਸ ਘੁੰਮਣਘੇਰੀ ਵਿੱਚ ਵਾ-ਵਰੋਲਾ ਬਣਿਆ ਹੋਇਆ ਹੈ,ਯਕੀਨ ਕਰੋ ਦੁੱਧ ਦੀ ਗੜਵੀ ਪੀ ਕੇ ਵੀ ਲੱਤਾਂ ਫੁੱਲਦੀਆਂ ਰਹਿਣਗੀਆਂ।

ਵੈਰ ਵਿਰੋਧ ਲੱਭਣ ਦੀ ਲੋੜ ਨਹੀਂ ਹੁੰਦੀ। ਇਹ ਸਾਡੇ ਤੁਹਾਡੇ ਨਾਲ ਹੀ ਤੁਰੇ ਹੁੰਦੇ ਹਨ। ਤੁਸੀਂ ਪਤੰਗ ਉਡਾ ਕੇ ਵੇਖੋ-ਕਾਟੀਮਾਰ ਨਾਲ ਹੀ ਨਿਕਲ ਆਉਣਗੇ।

ਜੀਵਨ ਦਾ ਉਦੇਸ਼ ਸਫਲ ਹੋਣਾ ਹੀ ਨਹੀਂ ਹੁੰਦਾ, ਸਗੋਂ ਲਾਭਕਾਰੀ ਹੋਣਾ ਵੀ ਹੁੰਦਾ ਹੈ। ਹਰੇਕ ਵਿਅਕਤੀ ਆਪਣੀ ਅਕਲ ਅਨੁਸਾਰ ਆਪਣੀ

ਭਲਾਈ ਸੋਚਦਾ ਹੈ, ਕਿਉਂਕਿ ਭਾਵੇਂ ਅਸੀਂ ਸਾਰੇ ਰਹਿੰਦੇ ਇਕ ਹੀ ਅਸਮਾਨ ਥੱਲੇ ਹਾਂ ਪਰ ਦੁਮੇਲ ਹਰ ਕਿਸੇ ਦਾ ਵਖਰਾ ਹੁੰਦਾ ਹੈ।

ਜਿੰਦਗੀ ਵਾਪਰਦੀ ਘਟਨਾਵਾਂ ਵਿਚ ਹੈ ਪਰ ਪ੍ਰਗਟਾਈ ਸ਼ਬਦਾਂ ਵਿਚ ਜਾਂਦੀ ਹੈ। ਕਈ ਦਰਵਾਜ਼ੇ ਦਸਤਕ ਦੇਣ ਤੇ ਵੀ ਨਹੀਂ ਖੁਲਦੇ। ਜਿੰਦਗੀ ਦੀਆਂ ਸਾਰੀਆਂ ਸਮਸਿਆਵਾਂ ਹਲ ਹੋਣ ਵਾਲੀਆਂ ਨਹੀਂ ਹੁੰਦੀਆਂ।ਪਰ ਇਹ ਈਰਖਾ ਨੂੰ ਬੜਾਵਾ ਤਾਂ ਦਿੰਦੀਆਂ ਹੀ ਹਨ।

ਜਿਨਾਂ ਨੂੰ ਅਸੀਂ ਵੱਡੇ ਕਹਿੰਦੇ ਹਾਂ, ਉਹਨਾਂ ਨਾਲ ਵਰਤਣਾ ਆਸਾਨ ਨਹੀਂ ਹੁੰਦਾ। ਜਿੰਨਾ ਵੱਡਾ ਸਿਰ ਹੁੰਦਾ ਹੈ ਓਨੀ ਵੱਡੀ ਉਸ ਦੀ ਸਿਰਦਰਦੀ ਹੁੰਦੀ ਹੈ।

ਹਕੀਕਤ ਵਿੱਚ ਈਰਖਾ ਕਾਰਨ ਜਿਹੜਾ ਦੋਸ਼ ਅਸੀਂ ਹੋਰਾਂ ਵਿੱਚ ਕਢਦੇ ਹਾਂ,ਉਹ ਸਾਡੇ ਵਿੱਚ ਨਹੀਂ ਹੋਣਾ ਚਾਹੀਦਾ। ਅਸਲੀਅਤ ਵਿੱਚ ਅਸੀਂ ਇਹਨਾਂ ਲਫ਼ਜ਼ੀ ਦੁਸਾਲਿਆ ਨਾਲ ਅਸੀਂ ਆਪਣਾ ਬੌਧਿਕ ਨੰਗੇਜ਼ ਢੱਕਦੇ ਹਾਂ। ਬੰਦਾ ਭਰਮ ਦਾ ਪੱਟਿਆ ਪਿਆ ਹੈ, ਸ਼ਾਇਦ ਇਸ ਕਰਕੇ ਕਿ ਜੋ ਮੈਂ ਕਰ ਰਿਹਾ ਹਾਂ,ਓਹੀ ਠੀਕ ਤੇ ਸਹੀ ਹੈ। ...

ਆਓ ਅਸੀਂ ਸਾਰੇ ਨਾਮਧਾਰੀ ਅਤੇ ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅਪਾਰ ਬਖਸ਼ਿਸ਼ਾਂ ਦੇ ਪਾਤਰ, ਉਹਨਾਂ ਦੇ ਚਰਨਾਂ ਦੇ ਭੌਰੇ,ਓਸ ਸਰਬ ਕਲਾ ਸਮਰਥ ਸਤਿਗੁਰੂ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਵਰ੍ਹੇ ਦੀ ਪਹਿਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਬਚਨ

ਜੋ ਸਾਨੂੰ ਈਰਖਾ ਦਾ ਤਿਆਗ ਕਰਨ ਦੀ ਸੇਧ ਦਿੰਦੇ ਹਨ, ਅਸੀਂ ਇਸ ਪ੍ਰਕਾਸ਼ ਸ਼ਤਾਬਦੀ ਵਰ੍ਹੇ ਵਿਚ ਹੀ ਅਪਣਾ ਕੇ ਕਰੀਏ।

ਆਓ ਈਰਖਾ ਨਾਲ ਈਰਖਾ ਕਰੀਏ।

ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥
ਓਸ ਦੈ ਆਖਿਐ ਕੋਈ ਨਾ ਲਗੈ ਨਿਤ ਓਜਾੜੀ ਪੂਕਾਰੇ ਖਲਾ॥

ਧੰਨ ਧੰਨ ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ,ਸਰਬ ਕਲਾ ਸਮਰਥ ਸ੍ਰਿਸ਼ਟੀ ਦੇ ਮਾਲਿਕ ਜੀਓ।

ਸੰਕਲਨ ਨਰੈਣ ਸਿੰਘ ਜਲੰਧਰ।
੯੮੧੫੦-੮੪੬੪੬

ਇਕ ਦਿਨ ਸ਼ਾਮ ਦੇ ਨਿਤਨੇਮ ਕੀਰਤਨ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਹਰਿਮੰਦਿਰ ਤੋਂ ਪਿਛਲੇ ਰਸਤੇ ਨਿਜ ਅਸਥਾਨ ਜਾ ਰਹੇ ਸਨ,,ਉਥੇ ਪਹਿਲਾਂ ਤੋਂ ਹੀ ਮੈ (ਸੂਬਾ) ਹਰਭਜਨ ਸਿੰਘ ਤੇ ਸਤਿਕਾਰ ਯੋਗ ਸੰਤ ਜਗਤਾਰ ਸਿੰਘ ਜੀ ਖੜੇ ਇਕ ਸਵੈਟਰ ਦੇ ਗਲੇ ਨੂੰ ਗੋਲ ਤੋਂ v shape ਕਰਨ ਦੀ ਗੱਲ ਕਰਦਿਆਂ ਸੰਤ ਜੀ ਆਖਿਆ ਇਹ ਚੁਭਦਾ ਹੈ ਗੋਲ ਤੋਂ ਤਿਕੋਣਾ ਕਰ ਦਿਓ ....ਹਜ਼ੂਰ ਪਾਤਸ਼ਾਹ ਜੀ ਪਾਸ ਤੋਂ ਗੁਜ਼ਰਦਿਆਂ ਚੁਭਦਾ ਸੁਣ ਲਿਆ."ਥੋੜਾ ਪਿਛੇ ਦੇਖ ਹੁਕਮ ਕੀਤਾ ""ਈਰਖਾ ਛੱਡ ਦਿਓ ਚੁਭਨਾ ਹਟ ਜਾਏਗਾ " ਦੁਨਿਆਵੀ ਮਤ ਹੈ ਨਾਂ --ਅਸੀਂ ਅਰਜ਼ ਕਰ ਦਿਤੀ ""ਜੀ

ਸਵੈਟਰ ਦੀ ਗੱਲ ਕਰ ਰਹੇ ਸੀ ਇਹ ਗਲੇ ਨੂੰ ਚੁਭਦਾ ਹੈ ਜੀ ""--ਮਾਲਿਕ ਜੀ ਹੁਕਮ ਕੀਤਾ "" "ਈਰਖਾ ਛੱਡ ਦਿਓ, ਈਰਖਾ" ਸਭ ਕੁਛ ਚੁਭਨੋ ਹਟ ਜਾਇਗਾ ਤੇ ਸਾਰਾ ਸੁਖ ਹੋ ਜਾਏਗਾ" ਸਤਿਗੁਰੂ ਜੀ ਨਿਜ ਅਸਥਾਨ ਚਲੇ ਗਏ ,,

ਮੈਨੂੰ ਸੋਚ ਆਈ ,,ਸੰਤ ਜੀ ਤਾਂ ਪਹਿਲਾਂ ਹੀ ਵਡਭਾਗੀ ਹਨ ,,ਇਸ ਘਰ ਦੇ ਸਤਿਕਾਰਤ ਹਨ,ਇਹ ਹੁਕਮ ਤੇ ਮੇਰੇ ਲਈ ਹੀ ਹੈ, ,, ਮੈਨੂੰ ਹੀ ਸੁਖ ਹੋਣਾ ਹੈ, ਦੌੜ ਅੰਦਰ ਜਾ ਬਖਸ਼ਿਸ਼ ਦੀ ਅਰਜ਼ ਕੀਤੀ ""ਜੀ ਇਹ ਕਿਰਪਾ ਕਰੋ ਈਰਖਾ ਨਾਂ ਆਵੇ ,,ਜੇ ਆਵੇ ਜਲਦੀ ਚਲੀ ਜਾਵੇ ,,ਤਨ ਮਨ ਦਾ ਸੁਖ ਬਣਿਆਂ ਰਹੇ, ,,,ਮੇਹਰਵਾਨ ਸਤਗੁਰੂ ਜੀ ਮੁਸਕਾਨ ਦੇ ਕਿਰਤਾਰਥੁ ਕੀਤਾ ,,,ਸਦਾ ਅਰਦਾਸ ਹੈ ,, ਸਤਿਗੁਰੂ ਜੀ ਬਖਸ਼ਿਸ਼ ਬਣਾਈ ਰੱਖਣੀ.ਅਰਦਾਸ ਹੈ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਚ ਆਪ ਵਕਤ ਦੇ ਮਾਲਿਕ ਹੋ ,,ਸਤਗੁਰੂ ਜਗਜੀਤ ਸਿੰਘ ਵਾਲੀ ਮੇਹਰ ਬਣਾਈ ਰੱਖਣੀ,,ਚੰਗੇ ਮੰਦੇ ਆਪ ਜੀ ਦੇ ਹੀ ਹਾਂ, ਬਸ ਚਰਨ ਆਸਰਾ ਦੇਈ ਰੱਖਣਾ ਜੀ.

ਸਦ ਦਾਸ ਸੂਬਾ ਹਰਭਜਨ ਸਿੰਘ ਲੁਧਿਆਣਾ...

# ਆਕਸੀਜ਼ਨ

ਨਰੈਣ ਸਿੰਘ

ਤੁਹਾਨੂੰ ਅਹਿਸਾਸ ਨਹੀਂ, ਤੁਸੀਂ ਆਪਣੇ ਆਲੇ-ਦੁਆਲੇ ਇੱਕ ਅਜਿਹੀ ਘਟਨਾ ਵਾਪਰਦੀ ਵੇਖ ਰਹੇ ਹੋ, ਜਿਸਨੇ ਕੁਝ ਦਹਾਕਿਆਂ ਬਾਅਦ ਜ਼ਿੰਦਗੀ ਨੂੰ ਬਿਲਕੁਲ ਬਦਲ ਦੇਣਾ ਹੈ। ਪਹਿਲੀ ਵਾਰ ਅਸੀਂ ਕੁਝ ਲੋਕਾਂ ਨੂੰ ਆਕਸੀਜਨ ਦੀ ਕਮੀ ਕਾਰਣ ਤੜਫ-ਤੜਫ ਕੇ ਮਰਦੇ ਵੇਖਿਆ ਹੈ। ਇਸ ਵਿਪਤਾ ਨੇ ਸਾਨੂੰ ਡਰਾ ਦਿੱਤਾ ਹੈ ਤੇ 'ਵਿਪਤਾ ਵਿੱਚ ਵਪਾਰ' ਕਰਨ ਵਾਲਿਆਂ ਨੇ ਤੁਹਾਡੇ ਇਸ ਡਰ ਨੂੰ ਵੇਖ ਅਤੇ ਸਮਝ ਲਿਆ ਹੈ। ਹੁਣ ਜਲਦੀ ਹੀ ਤੁਸੀਂ ਬਜ਼ਾਰ ਵਿੱਚ 'ਬ੍ਰਾਂਡਡ ਕੰਪਨੀਆਂ ਦੇ ਨਿੱਕੇ-ਨਿੱਕੇ ਅਤੇ ਸਟਾਇਲਿਸ਼ ਆਕਸੀਜਨ ਸਿਲੰਡਰ' ਵਿੱਕਦੇ ਵੇਖੋਂਗੇ। ਟੀਵੀ ਉੱਤੇ ਇਸ਼ਤਿਹਾਰ ਚੱਲਣਗੇ ਜੋ ਤੁਹਾਨੂੰ ਯਕੀਨ ਦਿਵਾ ਦੇਣਗੇ ਕਿ ਜੋ ਆਕਸੀਜਨ ਤੁਸੀਂ ਕੁਦਰਤੀ ਹਵਾ ਵਿੱਚੋਂ ਹਾਸਿਲ ਕਰਦੇ ਹੋ, ਉਸ ਵਿੱਚ 'ਬੈਕਟੀਰੀਆ' ਹੈ। ਜਲਦੀ ਹੀ ਉਹ ਇਸ਼ਤਿਹਾਰ ਤੁਹਾਡੀ ਮਾਨਸਿਕਤਾ ਨੂੰ ਜਕੜ ਲੈਣਗੇ ਤੇ ਫੇਰ ਤੁਹਾਡੇ ਫਰਿੱਜਾਂ, ਸਟੋਰਾਂ, ਕਾਰਾਂ ਅਤੇ ਮੇਜਾਂ ਉੱਤੇ ਰੰਗ-ਬਿਰੰਗੇ ਅਕਸਜੀਨ ਸਿਲੰਡਰ ਪਏ ਦਿੱਸਣਗੇ। ਕੁਝ ਲੋਕ ਤਾਂ ਸਿਰਫ਼ ਆਪਣਾ 'ਸਟੇਟਸ' ਵਿਖਾਉਣ ਲਈ ਉਨ੍ਹਾਂ ਦਾ ਇਸਤੇਮਾਲ ਕਰਨਗੇ, ਜਿਵੇਂ ਅੱਜ ਪਾਣੀ ਦੀਆਂ ਬੋਤਲਾਂ।

ਜੇ ਤੁਹਾਨੂੰ ਇਹ ਇੱਕ ਲੇਖਕ ਦੀ ਕਲਪਨਾ ਲੱਗ ਰਹੀ ਹੈ ਤਾਂ ਸੋਚੋ ! ਪੈਟਰੋਲ, ਗੈਸ, ਕੋਇਲਾ ਇਹ ਸਭ ਵੀ ਕੁਦਰਤੀ ਸੋਮੇ ਹਨ ਪਰ ਸਾਡੇ ਵੇਖਦੇ-ਵੇਖਦੇ ਕਾਰਪੋਰੇਟਾਂ ਦੇ ਕਬਜ਼ੇ ਵਿੱਚ ਜਾ ਚੁੱਕੇ ਹਨ। ਪਾਣੀ ਅਤੇ ਫਸਲਾਂ ਲਈ ਉਨ੍ਹਾਂ ਦੀਆਂ ਕੋਸ਼ਿਸ਼ਾਂ ਸ਼ੁਰੂ ਹੋ ਚੁੱਕੀਆਂ ਹਨ। ਸਿਰਫ਼ ਆਕਸੀਜਨ ਹੀ ਬਾਕੀ ਹੈ। ਤੇ ਲੱਗੇ ਹੱਥੀਂ ਕੁਝ ਸੰਭਾਵੀ ਭਾਰਤੀ ਬ੍ਰਾਂਡਾਂ ਦੇ ਨਾਂ ਵੀ ਮੁਲਾਹਿਜਾ ਫ਼ਰਮਾਓ: 'ਜਿਓਕਸੀ', 'ਅਡੋਕਸੀ', 'ਓਕਸੀਫਿਸ਼ਰ' ਤੇ ਵਿਸ਼ੁਧ ਭਾਰਤੀ ਆਕਸੀਜਨ 'ਪੰਤੋਕਸੀ'।

# ਬਾਦਸ਼ਾਹੀਆਂ ਸਦਾ ਨਹੀਂ ਰਹਿੰਦੀਆਂ

ਨਰੈਣ ਸਿੰਘ

ਤਿੱਖੀਆਂ ਮੇਖਾਂ ਬੀਜਣ ਵਾਲਿਓ
ਲੋਹੇ ਨੂੰ ਫਲ ਨਹੀਂ
ਜਰ ਲਗਦੀ ਹੈ
ਫੁੱਲ ਪੈਂਦੇ
ਤੇ ਫਲ ਲੱਗਦੇ
ਕਿਸਾਨ ਦੇ ਕੇਰੇ ਬੀਜਾਂ ਨੂੰ
ਤੇ ਲਹਿਲਹਾਉਂਦੀਆਂ ਫ਼ਸਲਾਂ
ਸਿਆੜ ਦਰ ਸਿਆੜ
ਖੇਤ ਦਰ ਖੇਤ

ਤੁਸੀਂ ਕੀ ਜਾਣੋਂ
ਬੀਜ ਦਾ ਪੁੰਗਰਨਾ
ਵਧਣਾ ਫੁੱਲਣਾ
ਤੇ ਭਰਪੂਰ ਫ਼ਸਲ ਬਣ
ਸੁਨਹਿਰੀ ਦਾਣਿਆਂ ਨੂੰ
ਬੁੱਕਲ 'ਚ ਲਕੋ
ਖਲਿਹਾਣਾਂ 'ਚ ਝੂਮਣਾਂ...

ਤੁਸੀਂ ਕੀ ਜਾਣੋਂ
ਮੁੜ੍ਹਕੇ ਦੀ ਖ਼ੁਸ਼ਬੂ
ਤੁਸੀਂ ਕੀ ਜਾਣੋਂ
ਅੱਟਣਾਂ ਦੀ ਗਾਥਾ
ਤੁਸੀਂ ਕੀ ਜਾਣੋ
ਸਿੱਟਿਆਂ ਦਾ ਖਰਾ ਸੋਨਾ
ਬੋਹਲ਼ ਬਣ
ਜਦ ਮੰਡੀ ਦੀ ਜਿਣਸ ਬਣਦਾ
ਤੇ ਕਿਸਾਨ ਦਾ ਬੋਝਾ ਭਰਦਾ
ਉਸ ਕਮਾਈ ਦੇ
ਮੜ੍ਹਕੇ ਦੀ ਖ਼ੁਸ਼ਬੋਈ
ਭਲਾ ਕਿੰਝ ਜਾਣੋਗੇ ਤੁਸੀਂ...

ਨਫ਼ਰਤ ਬੀਜਣ ਦੀ
ਮੁਹਾਰਤ ਹੈ ਤੁਹਾਨੂੰ
ਪਿਆਰ ਦੀ ਭਾਸ਼ਾ
ਤੁਹਾਡੇ ਸਿਲੇਬਸ ਤੋਂ ਬਾਹਰੀ ਗੱਲ ਹੈ
ਫ਼ਸਲ ਕੱਟਣ ਵਾਂਗ
ਇਨਸਾਨੀ ਵਾਢੀ ਕਰਦੇ
ਤੁਸੀਂ ਲੁਤਫ਼ ਲੈਂਦੇ ਹੋ
ਤੁਹਾਡੀਆਂ ਅੱਖਾਂ ਸੱਤ ਨਹੀਂ

ਇੱਕੋ ਰੰਗ ਦੀ ਪਛਾਣਦੀਆਂ ਨੇ
ਸਰਬ-ਧਰਮ ਨਹੀਂ
ਇੱਕੋ ਧਰਮ ਨੂੰ ਜਾਣਦੀਆਂ ਨੇ
ਸਾਂਝੀਵਾਲਤਾ ਦਾ ਸਬਕ
ਪੜ੍ਹਿਆ ਹੀ ਨਹੀਂ ਤੁਸਾਂ
ਘਰ ਪਰਿਵਾਰ ਦੇ ਮਾਨ੍ਹੇ
ਨਹੀਂ ਜਾਣਦੇ ਤੁਸੀਂ
ਫਿਰ ਦੇਸ਼ ਦੀ ਅਖੰਡਤਾ
ਭਲਾ ਕਿਵੇਂ ਪਛਾਣੋਂਗੇ ?

ਅਰਥਾਂ ਦੇ ਕੁਅਰਥ ਤੇ ਅਨਰਥ
ਤੁਹਾਥੋਂ ਬਿਹਤਰ ਕੌਣ ਕਰਦਾ ਹੈ
ਚੋਰ ਤੇ ਚੌਂਕੀਦਾਰ
ਸਮਅਰਥ ਨਹੀਂ ਹੁੰਦੇ
ਰਾਮ ਰਾਜ ਤੇ ਕਲ਼ਯੁੱਗ
ਸਮਾਨੰਤਰ ਤੁਰਦੇ
"ਕੋਈ ਬੋਲੈ ਰਾਮ ਰਾਮ
ਕੋਈ ਖ਼ੁਦਾਇ
ਕੋਈ ਸੇਵੈ ਗੋਸਈਆਂ
ਕੋਈ ਅਲਾਹਿ..."
ਇਹ ਤਾਂ ਨਾਨਕ ਪੀਰ ਹੀ ਜਾਣੇ
ਤੁਸਾਂ ਤਾਂ ਕੂੜ ਦੀ ਪਾਠਸ਼ਾਲਾ 'ਚੋਂ

ਨਫ਼ਰਤ ਦਾ ਪਾਠ ਪੜ੍ਹਿਆ
ਤਿੰਨ ਨਹੀਂ
ਇੱਕ ਰੰਗੇ ਪ੍ਰਚਮ ਦੀ ਕਥਾ ਕੀਤੀ
ਬਾਦਸ਼ਾਹੀਆਂ ਸਦਾ ਨਹੀਂ ਰਹਿੰਦੀਆਂ...

# ਅਧਿਆਪਕ

## ਮਸ਼ਹੂਰ ਪਾਕਿਸਤਾਨੀ ਅਦੀਬ ਮਰਹੂਮ ਅਸ਼ਫ਼ਾਕ ਅਹਿਮਦ

ਰੋਮ (ਇਟਲੀ) ਵਿੱਚ ਮੇਰਾ ਚਾਲਾਨ ਹੋਇਆ

ਪਰ ਮਸਰੂਫ਼ ਹੋਣ ਕਾਰਨ ਫ਼ੀਸ ਸਮੇਂ ਸਿਰ ਜਮ੍ਹਾਂ ਨਾ ਕਰਵਾ ਸਕਿਆ ਲਿਹਾਜ਼ਾ ਅਦਾਲਤ ਜਾਣਾ ਪੈ ਗਿਆ।

ਜੱਜ ਦੇ ਸਾਹਮਣੇ ਪੇਸ਼ ਹੋਇਆ ਤਾਂ ਉਸ ਨੇ ਵਜ੍ਹਾ ਪੁੱਛੀ।

ਮੈਂ ਕਿਹਾ ਕਿ ਪ੍ਰੋਫੈਸਰ ਹਾਂ, ਮਸਰੂਫ਼ ਹੋਣ ਕਾਰਨ ਵਕਤ ਹੀ ਨਹੀਂ ਮਿਲਿਆ।

ਇਸ ਤੋਂ ਪਹਿਲਾਂ ਕਿ ਮੈਂ ਆਪਣੀ ਗੱਲ ਪੂਰੀ ਕਰਦਾ,

ਜੱਜ ਬੋਲ ਪਿਆ :

ਇੱਕ ਅਧਿਆਪਕ ਅਦਾਲਤ ਵਿਚ ਮੌਜੂਦ ਹੈ....!!

ਸਾਰੇ ਜਣੇ ਖੜ੍ਹੇ ਹੋ ਗਏ ਤੇ ਮੈਥੋਂ ਮਾਫ਼ੀ ਮੰਗ ਕੇ ਚਾਲਾਨ ਰੱਦ ਕਰ ਦਿੱਤਾ।

ਉਸ ਰੋਜ਼ ਮੈਨੂੰ ਇਸ ਮੁਲਕ ਦੀ ਕਾਮਯਾਬੀ ਦੇ ਰਾਜ਼ ਦਾ ਪਤਾ ਲੱਗਾ।

ਸਾਰੇ ਅਧਿਆਪਕਾਂ ਨੂੰ ਬਾ-ਸਤਿਕਾਰ ਸਮਰਪਿਤ

ਕੀ ਤੁਹਾਨੂੰ ਇਹ ਜਾਣਕਾਰੀ ਹੈ ਕਿ......

੧) ਅਮਰੀਕਾ ਵਿੱਚ ਸਿਰਫ ਦੋ ਤਰ੍ਹਾਂ ਦੇ ਲੋਕ ਹੀ ਵੀਆਈਪੀ ਮੰਨੇ ਜਾਂਦੇ ਹਨ:

ਸਾਇੰਸਦਾਨ ਅਤੇ ਅਧਿਆਪਕ।

੨) ਫਰਾਂਸ ਦੀਆਂ ਅਦਾਲਤਾਂ ਵਿੱਚ ਸਿਰਫ਼ ਅਧਿਆਪਕਾਂ ਨੂੰ ਹੀ ਕੁਰਸੀ ਤੇ ਬੈਠਣ ਦਾ ਹੱਕ ਹਾਸਿਲ ਹੈ।

੩) ਜਾਪਾਨ ਦੀ ਪੁਲਿਸ ਸਰਕਾਰ ਦੀ ਇਜਾਜ਼ਤ ਮਿਲਣ ਤੋਂ ਬਾਅਦ ਹੀ ਕਿਸੇ ਅਧਿਆਪਕ ਨੂੰ ਗ੍ਰਿਫਤਾਰ ਕਰ ਸਕਦੀ ਹੈ।

੪) ਦੱਖਣੀ ਕੋਰੀਆ ਵਿੱਚ ਹਰ ਅਧਿਆਪਕ ਨੂੰ ਉਹ ਸਾਰੇ ਹੱਕ ਹਾਸਲ ਹਨ ਜੋ ਭਾਰਤ ਵਿੱਚ ਵਜ਼ੀਰਾਂ ਨੂੰ ਮਿਲੇ ਹੋਏ ਹਨ, ਉਹ ਵੀ ਸਿਰਫ਼ ਆਪਣਾ ਸ਼ਨਾਖਤੀ ਕਾਰਡ ਵਿਖਾ ਕੇ।

੫) ਅਮਰੀਕੀ ਅਤੇ ਯੂਰਪੀ ਦੇਸ਼ਾਂ ਵਿੱਚ ਪ੍ਰਾਈਮਰੀ ਸਕੂਲਾਂ ਦੇ ਅਧਿਆਪਕਾਂ ਨੂੰ ਸਭ ਤੋਂ ਵੱਧ ਉਜ਼ਰਤ ਦਿੱਤੀ ਜਾਂਦੀ ਹੈ ਕਿਉਂਕਿ ਸਿੱਖਿਆ ਦੇ ਮਹਿਲ ਦੀ ਨੀਂਹ ਉਹਨਾਂ ਵੱਲੋਂ ਹੀ ਪੱਕੀ ਕੀਤੀ ਜਾਣੀ ਹੁੰਦੀ ਹੈ।

੬) ਜਿਸ ਸਮਾਜ ਵਿੱਚ ਅਧਿਆਪਕਾਂ ਦੀ ਬੇਇਜ਼ਤੀ ਕੀਤੀ ਜਾਂਦੀ ਰਹੇਗੀ ਉਸ ਵਿੱਚ ਸਿਰਫ਼ ਚੋਰ, ਡਾਕੂ, ਲੁਟੇਰੇ ਅਤੇ ਰਿਸ਼ਵਤਖ਼ੋਰ ਲੋਕ ਹੀ ਜਿਆਦਾ ਵਧੁਣ-ਫੁੱਲਣਗੇ।

ਨਰੈਣ ਸਿੰਘ ਵਲੋਂ

# ਖਾਲੀ ਕਿਸ਼ਤੀਆਂ ਅਤੇ ਸਮੁੰਦਰ

ਨਰੈਣ ਸਿੰਘ

ਸਾਖੀ ਹੈ ਕਿ ਝੇਨ ਸਤਿਗੁਰੂ ਲਿੰਚੀ ਨੂੰ ਗੁੱਸਾ ਨਹੀਂ ਸੀ ਆਉਂਦਾ । ਆਪਣਾ ਅਪਮਾਨ ਕਰਨ ਵਾਲੇ ਵੱਲ ਲਿੰਚੀ ਗੌਰ ਨਾਲ ਦੇਖਦਾ ਅਤੇ ਮੁਸਕਰਾ ਕੇ ਆਖ ਦਿੰਦਾ ਕਿ ਇਹ ਕਿਸ਼ਤੀ ਵੀ ਖਾਲੀ ਹੈ। ਉਸਦੇ ਚੇਲੇ ਉਸਦੀ ਇਹ ਅਵਸਥਾ ਦੇਖ ਕੇ ਹੈਰਾਨ ਹੋ ਜਾਂਦੇ ।

ਚੇਲਿਆਂ ਦੇ ਵਾਰ ਵਾਰ ਪੁੱਛਣ ਤੇ ਲਿੰਚੀ ਨੇ ਜਵਾਨੀ ਦੇ ਦਿਨਾਂ ਦੀ ਘਟਨਾ ਸੁਣਾਉਂਦਿਆਂ ਦੱਸਿਆ ਕਿ ਉਸਨੂੰ ਜਵਾਨੀ ਦੇ ਦਿਨਾਂ ਵਿੱਚ ਬਹੁਤ ਗੁੱਸਾ ਆਉਂਦਾ ਸੀ ।

ਇਕ ਦਿਨ ਟਿਕੀ ਹਨੇਰੀ ਰਾਤ ਦੌਰਾਨ ਉਹ ਨਦੀ ਵਿਚ ਕਿਸ਼ਤੀ ਉੱਪਰ ਬੈਠ ਕੇ ਧਿਆਨ ਕਰ ਰਿਹਾ ਸੀ ਤਾਂ ਇਕ ਹੋਰ ਕਿਸ਼ਤੀ ਉਸਦੀ ਕਿਸ਼ਤੀ ਨਾਲ ਆ ਟਕਰਾਈ । ਉਹ ਗੁੱਸੇ ਵਿੱਚ ਅੱਗ ਬਬੂਲਾ ਹੋ ਗਿਆ । ਉਸਨੇ ਕਿਸ਼ਤੀ ਚਾਲਕ ਨੂੰ ਲਲਕਾਰਿਆ ਅਤੇ ਮੰਦਾ ਚੰਗਾ ਬੋਲਣਾ ਸ਼ੁਰੂ ਕਰ ਦਿੱਤਾ ।

ਬਾਅਦ ਵਿੱਚ ਜਦੋਂ ਉਸਨੇ ਧਿਆਨ ਨਾਲ ਦੇਖਿਆ ਕਿ ਕਿਸ਼ਤੀ ਖਾਲੀ ਹੈ ਅਤੇ ਲਹਿਰਾਂ ਸਹਾਰੇ ਤੁਰਦੀ ਤੁਰਦੀ ਉਸਦੀ ਕਿਸ਼ਤੀ ਨਾਲ ਆ

ਟਕਰਾਈ ਹੈ । ਦੋਸ਼ੀ ਕੋਈ ਵਿਅਕਤੀ ਨਹੀਂ , ਲਹਿਰਾਂ ਹਨ ੱ ਜੋ ਖਾਲੀ ਕਿਸ਼ਤੀ ਨੂੰ ਉਸਦੀ ਕਿਸ਼ਤੀ ਕੋਲ ਲੈ ਆਈਆਂ ਸਨ ।

ਖਾਲੀ ਕਿਸ਼ਤੀ ਦੇਖ ਕੇ ਉਸਨੇ ਹੈਰਾਨੀ ਨਾਲ ਆਪਣੇ ਗੁੱਸੇ ਬਾਰੇ ਸੋਚਿਆ ਅਤੇ ਆਤਮ ਚਿੰਤਨ ਕਰਦਾ ਹੋਇਆ ਉਹ ਆਪਣੇ ਕੇਂਦਰ ਤੇ ਜਾ ਪਹੁੰਚਿਆ । ਉਹ ਖਾਲੀ ਕਿਸ਼ਤੀ ਹੀ ਉਸਦਾ ਗੁਰੂ ਬਣ ਗਈ ।

ਉਸਨੇ ਆਪਣੇ ਚੇਲਿਆਂ ਨੂੰ ਦੱਸਿਆ ਕਿ ਹੁਣ ਜਦੋਂ ਕੋਈ ਗੁੱਸੇ ਵਿੱਚ ਮੇਰਾ ਅਪਮਾਨ ਕਰਦਾ ਹੈ ਤਾਂ ਮੈਂ ਉਸਦੀਆਂ ਅੱਖਾਂ ਵਿੱਚ ਗੌਰ ਨਾਲ ਦੇਖਦਾ ਅਤੇ ਮੁਸਕਰਾ ਕੇ ਆਖ ਦਿੰਦਾ ਹਾਂ ਕਿ ਕਿਸ਼ਤੀ ਖਾਲੀ ਹੈ ।

# ਸਮਾਜ ਨੂੰ ਮੁੜ ਪ੍ਰੀਭਾਸ਼ਿਤ ਕਰ ਰਿਹਾ ਹੈ ਕਰੋਨਾ

**ਸੰਕਲਨ ਨਰੈਣ ਸਿੰਘ**

ਅਸੀਂ ਦੋ ਤਰ੍ਹਾਂ ਦੀ ਕਰੋਨਾ ਕਥਾ ਸਰਵਣ ਕਰ ਰਹੇ ਹਾਂ।

ਇਕ ਸਰਕਾਰੀ ਕਥਾਕਾਰੀ ਹੈ ਜਿਸ ਅਨੁਸਾਰ ਲੋਕ ਆਪਣੇ ਆਪਣੇ ਘਰਾਂ ਵਿੱਚ ਵੜ ਜਾਣ,ਹਾਲਾਤ ਕਰਫਿਊ ਵਰਗੇ ਹੋਣ।ਆਮ ਨਾਗਰਿਕ ਦਾ ਭਾਵੇਂ ਰੁਜ਼ਗਾਰ ਟੁੱਟੇ, ਬੱਚੇ ਭੁੱਖੇ ਵਿਲਕਣ, ਕੰਮ ਧੰਦੇ ਠੱਪ ਰਹਿਣ, ਤੁਸੀਂ ਬੱਸ ਘਰ ਅੰਦਰ ਹੀ ਦੜੇ ਰਹੋ ਕਿਉਂਕਿ ਬਾਹਰ ਮੌਤ ਦਾ ਰਾਜ ਹੈ।

ਦੂਜੀ ਕਥਾ ਵਿਚ ਮਹਾਂਮਾਰੀ ਦਾ ਵਿਸ਼ਲੇਸ਼ਣ ਅਸਲੋਂ ਹੀ ਵਿਗਿਆਨ ਦੀ ਧੌਣ ਤੇ ਗੋਡਾ ਰੱਖ ਕੇ ਕੀਤਾ ਜਾ ਰਿਹਾ ਹੈ। ਇਸ ਅਨੁਸਾਰ ਕਰੋਨਾ ਸਿਰਫ ਸਾਮਰਾਜੀ ਸ਼ਕਤੀਆਂ ਦਾ ਡਰਾਮਾ ਹੈ,ਆਮ ਮੌਸਮੀ ਫਲੂ ਵਰਗੀ ਬੀਮਾਰੀ ਹੈ,ਜਿਸਦਾ ਫੈਲਣਾ ਹੀ ਕੁਦਰਤੀ ਇਲਾਜ ਹੈ।

ਇਹਨਾਂ ਦੋਨਾਂ ਕਥਾਨਕਾਂ ਤੋਂ ਬਚਦਾ ਹੋਇਆ ਆਮ ਆਦਮੀ ਵਿਗਿਆਨਕ ਅਤੇ ਸਮਾਜਿਕ ਹਕੀਕਤਾਂ ਨੂੰ ਸਾਹਵੇਂ ਰੱਖਦਿਆਂ ਸਵੇਰ ਸ਼ਾਮ ਗਰਾਰੇ ਕਰਦਾ,ਭਾਫ ਲੈ ਰਿਹਾ ਹੈ।

ਕਰੋਨਾ ਲਗਾਤਾਰ ਦਸਤਕ ਦੇ ਰਿਹਾ ਹੈ ਅਤੇ ਸਾਡੇ ਵਿੱਚੋਂ ਬਹੁਤਿਆਂ ਦੇ ਘਰ, ਪ੍ਰੀਵਾਰ, ਰਿਸ਼ਤੇਦਾਰ,ਦੋਸਤ,ਮਿੱਤਰ, ਗਵਾਂਢੀ, ਅਜ਼ੀਜ਼ ਮਹਾਂਮਾਰੀ ਨੂੰ ਨੇੜਿਓਂ ਭੋਗ ਚੁੱਕੇ ਹਨ, ਕਿਸੇ ਅਤਿ ਪਿਆਰੇ ਨੂੰ ਲਾਸ਼ ਵਿੱਚ ਤਬਦੀਲ ਹੁੰਦਾ ਦੇਖ ਚੁੱਕੇ ਹਨ।

ਸਾਹ ਵਿਹੁਣਿਆਂ ਦੀਆਂ ਚੀਕਾਂ, ਆਕਸੀਜਨ ਸਿਲੰਡਰਾਂ ਦੀਆਂ ਕਤਾਰਾਂ ਅਤੇ ਅੰਤਿਮ ਰਸਮਾਂ ਲਈ ਲੱਗੀਆਂ ਮੁਰਦਿਆਂ ਦੀਆਂ ਲਾਈਨਾਂ ਬਾਰੇ ਖ਼ਬਰਾਂ ਦਿਲ ਕੰਬਾਊ ਹਨ।

ਆਕਸੀਜਨ ਦੀ ਘਾਟ ਕਾਰਨ ਹੋਈਆਂ ਮੌਤਾਂ ਇਕ ਤਰ੍ਹਾਂ ਦੇ ਕਤਲ ਹਨ,ਪਰ ਇਸ ਖ਼ੂਨ ਵਿੱਚ ਸਮਾਜ ਦੇ ਇੱਕ ਵੱਡੇ ਹਿੱਸੇ ਦੇ ਹੱਥ ਵੀ ਰੰਗੇ ਹੋਏ ਹਨ। ਅਸੀਂ ਚੰਗੇ ਹਸਪਤਾਲ, ਸਹੂਲਤਾਂ, ਡਾਕਟਰ,ਅਮਲਾ ਫੈਲਾ ਬਣਾਇਆ ਹੀ ਸਿਰਫ ਉਹਨਾਂ ਲਈ ਸੀ ਜਿਹੜੇ ਇਸ ਦੀ ਕੀਮਤ ਚੋਖੇ ਪੈਸਿਆਂ ਵਿੱਚ ਦੇ ਸੱਕਣ।

ਅੱਜ ਜਿਸ ਵੇਲੇ ਅਸੀਂ ਬੇਹੱਦ ਮਾਨਸਿਕ ਦਬਾਅ ਵਿਚ ਹਾਂ,ਟੀਵੀ ਉੱਤੇ ਆਕਸੀਜਨ ਬਾਰੇ ਭਾਅਬਾਜੀ , ਲਗਾਤਾਰ ਸੜ ਰਹੀਆਂ ਲੋਥਾਂ, ਵਿਲਕਦੇ ਰਿਸ਼ਤੇਦਾਰਾਂ ਦੀਆਂ ਚੀਕਾਂ ਅਤੇ ਨਿੱਤ ਦੇ ਰਿਕਾਰਡ-ਤੋੜ ਅੰਕੜਿਆਂ ਬਾਰੇ ਖ਼ਬਰਾਂ ਵਿੱਚ ਸਾਹ ਘੁੱਟ ਕੇ ਤੈਰ ਰਹੇ ਹਾਂ ਤਾਂ ਬਸ ਇਸ ਮਨੁੱਖਤਾ ਦੀ ਲਾਗ ਲੱਗਿਆਂ ਨੂੰ ਵੇਖ ਜੀਉਂਦੇ ਰਹਿਣ ਅਤੇ ਆਖਰੀ ਸਾਹ ਤੱਕ ਲੜਨ ਦੀ ਕੋਈ ਇੱਛਾ ਬਾਕੀ ਬਚੀ ਰਹਿ ਰਹੀ ਹੈ। ਕਰੋਨਾ ਨਾਲ

ਗ੍ਰਸਤ ਕੋਈ ਟੁਰ ਜਾਵੇ ਜਹਾਨ ਫ਼ਾਨੀ ਤੋਂ ਤਾਂ ਰੁੱਗ ਭਰ ਲਈਏ ਅੰਦਰੇ ਅੰਦਰ ਗਮ ਦਾ।

ਗਲੀ ਮੁਹੱਲੇ ਸ਼ੂਕਦੀ ਮੌਤ ਅਤੇ ਆਪਣੀਆਂ ਸਾਰੀਆਂ ਜ਼ਿੰਮੇਵਾਰੀਆਂ ਨੂੰ ਤਿਲਾਂਜਲੀ ਦੇ ਚੁੱਕੀ ਹਕੂਮਤ ਦੇ ਦੌਰ ਵਿੱਚ ਹੀ ਸਾਨੂੰ ਆਪਣੇ ਸਮਿਆਂ ਦੇ ਸਭ ਪਿਆਰੇ ਮਨੁਖਾਂ ਦੇ ਦਰਸ਼ਨ ਦੀਦਾਰੇ ਹੋ ਰਹੇ ਹਨ। ਆਪਣੇ ਮੂੰਹ ਤੇ ਟਾਕੀਆਂ ਬੱਧੀ ਅਤੇ ਜੇਬਾਂ ਵਿੱਚ ਸੈਨੀਟਾਈਜਰ ਦੀਆਂ ਸ਼ੀਸ਼ੀਆਂ ਪਾਈ ਇਹ ਚੇਤੰਨ ਨਾਗਰਿਕ ਆਕਸੀਜਨ ਦਾ ਲੰਗਰ ਲਾ ਰਹੇ ਹਨ, ਕਿਸੇ ਹਮਾਤੜ ਨੂੰ ਹਸਪਤਾਲ ਪੁਚਾ ਰਹੇ ਹਨ।

ਵਿਗਿਆਨੀ ਕਹਿ ਰਹੇ ਹਨ ਕਰੋਨਾ ਨੇ ਲੰਮਾਂ ਸਮਾਂ ਸਾਡੇ ਨਾਲ ਰਹਿਣਾ ਹੈ ਅਤੇ ਇਹਦੇ ਹੋਰ ਰਿਸ਼ਤੇਦਾਰ ਵਾਇਰਸ ਵੀ ਢੁੱਕ ਸਕਦੇ ਹਨ। ਫਰਜਾਂ ਤੋਂ ਭਗੌੜੀਆਂ ਹੋਈਆਂ ਸਰਕਾਰਾਂ ਨੂੰ ਭੱਜਣ ਲਈ ਕੋਈ ਪਤਲੀ ਗਲੀ ਨਹੀਂ ਛੱਡਣੀ ਚਾਹੀਦੀ।

ਸਾਰਿਆਂ ਦੀ ਮੰਗ ਸਿਹਤ, ਸਿਖਿਆ, ਰੁਜ਼ਗਾਰ,ਭੋਜਨ ਦੀ ਹੋਣੀ ਚਾਹੀਦੀ ਹੈ।

ਹਕੂਮਤ ਤੋਂ ਬਸ ਇੰਨੀ ਹੀ ਇਮਦਾਦ ਦੀ ਇਲਤਜਾ ਹੈ ਕਿ ਉਹ ਸਾਹ ਲੈਣ ਵਿੱਚ ਥੋੜੀ ਬਹੁਤੀ ਮਦਦ ਕਰ ਸਕਦੀ ਹੋਵੇ ਤਾਂ ਕਰ ਦੇਵੇ।ਸਾਹ ਅੜ ਜਾਣ ਤਾਂ ਥੋੜੀ ਜਿਹੀ ਆਕਸੀਜਨ ਮੁਹੱਈਆ ਕਰਵਾ ਦੇਵੇ।

ਕਰੋਨਾ ਹਕੂਮਤ,ਸਮਾਜ, ਆਰਥਿਕਤਾ ਅਤੇ ਰਾਜਨੀਤੀ ਨੂੰ ਹੀ ਨਹੀਂ,ਨਿੱਜ ਨੂੰ ਮੁੜ ਪ੍ਰੀਭਾਸ਼ਿਤ ਕਰਦਾ ਯੰਤਰ ਹੋ ਨਿਬੜੇ,ਇਹੀ ਆਸ ਹੈ।

ਇਹ ਨਿਬੇੜੇ ਕਿ,ਕਿਸ ਨੇ ਕਦੋਂ ਕੀ ਕਰਨਾ ਸੀ ਤਾਂ ਜੋ ਹਜ਼ਾਰਾਂ ਅਜਾਈਂ ਮੌਤ ਨਾ ਮਰਦੇ, ਲੋਕਾਂ ਦੀਆਂ ਅਦਾਲਤਾਂ ਵਿੱਚ ਵੀ ਹੋਣਗੇ ਅਤੇ ਵਿਗਿਆਨ ਨੂੰ ਸਮਝਦਿਆਂ ਸਮਾਜ ਨਾਲ ਖੜਨ ਵਾਲਿਆਂ ਬਾਰੇ ਢਾਡੀਆਂ ਦੀਆਂ ਵਾਰਾਂ ਵਿੱਚ ਵੀ।

ਅਸੀਂ ਕਦੀ ਵੀ ਕੁੱਝ ਨਹੀਂ ਭੁਲਾਂਗੇ।
ਸਭ ਯਾਦ ਰਹੇਗਾ।

ਸੰਕਲਨ ਨਰੈਣ ਸਿੰਘ ਜਲੰਧਰ।
ਹਵਾਲੇ/ਸਰੋਤ:- ਐਸ ਪੀ ਸਿੰਘ, ਬੇਗਮਪੁਰਾ ਸ਼ਹਿਰ।